


# GOBIND SADAN TIMES

Volume - II Serial number - 12 DECEMBER 2001
*Editor* **BHAI KIRPAL SINGH**

## ਧਰਮ ਤੇ ਭਰੋਸਾ

(ਇਸ ਲੇਖ ਵਿਚ ਅਮਰੀਕਾ ਦੇ ਗੋਬਿੰਦ ਸਦਨ ਵਿਚ, ਥੋੜੇ ਦਿਨ ਪਹਿਲਾਂ ਹੋਏ ਕੌਤਕ ਬਾਰੇ ਵਰਨਣ ਹੈ ਜਿਸ ਵਿਚ ਬਾਬਾ ਵਿਰਸਾ ਸਿੰਘ ਗੋਬਿੰਦ ਸਦਨ ਦਿੱਲੀ ਵਾਲਿਆਂ ਨੇ ਆਪਣੇ ਜੀਵਨ ਝਰੋਖੇ ਵਿਚੋਂ ਹੋਰ ਵੀ ਹੱਡ-ਬੀਤੀਆਂ ਦਾ ਵਰਨਣ ਕੀਤਾ ਹੈ ਕਿ ਕਿਵੇਂ ਧਰਮ ਨੂੰ ਮੰਨਣ ਵਾਲਿਆਂ ਦੇ ਕੋਲੋਂ ਕਰਾਮਾਤਾਂ ਕੀਤੀਆਂ ਨਹੀਂ ਜਾਂਦੀਆਂ ਬਲਕਿ ਅਕਾਲ ਪੁਰਖ ਆਪੇ ਉਹ ਕੌਤਕ, ਜਾਂ ਕਰਤਵ ਕਰਵਾ ਦਿੰਦਾ ਹੈ ਜਿਨਾਂ ਦਾ ਨਾਮ ਰਹਿੰਦੀ ਦੁਨੀਆਂ ਤਕ ਇਤਿਹਾਸ ਵਿਚ ਬਣ ਜਾਂਦਾ ਹੈ।)



ਅਮਰੀਕਾ ਦੇ ਗੋਬਿੰਦ-ਸਦਨ ਗੁਰਦਵਾਰੇ ਵਿਚ ਅੱਗ ਲਗ ਗਈ। ਸਾਰੀ ਬਿਲਡਿੰਗ ਸੜ ਕੇ ਸੁਆਹ ਹੋ ਗਈ ਪਰ ਕਰਾਮਾਤ ਇਹ ਹੋਈ ਕਿ ਉਸ ਵਿਚ ਪਏ ਏਅਰ ਕੰਡੀਸ਼ਨ, ਫੈਕਸ, ਫੋਨ, ਕੰਪਊਟਰ, ਮਸ਼ੀਨਾਂ ਹੋਰ ਸਾਰਾ ਸਾਮਾਨ ਜੋ ਉਸ ਵਿਚ ਪਏ ਸੀ, ਜਲ ਕੇ ਰਾਖ ਬਣ ਗਿਆ। ਛਤਾਂ ਦਰਵਾਜੇ ਅੰਗਾਰੇ ਬਣ ਗਏ, ਹੇਠਾਂ ਵੀ ਅੱਗ ਤੇ ਉਪਰ ਵੀ ਅੱਗ ਬਲ ਰਹੀ ਹੈ ਪਰ ਗੁਰੂ ਕਲਗੀਧਰ ਨੇ ਆਪਣੀ ਹੋਂਦ ਦਾ ਪ੍ਰਤਖ ਸਬੂਤ 'ਕਮਾਲੇ-ਕਰਾਮਾਤ' ਰਾਹੀਂ ਦਿਖਾਇਆ ਕਿ ਉਸ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ, ਦੋਵਾਂ ਨੂੰ ਸੇਕ ਤਕ ਨਹੀਂ ਅਪੜਿਆ। ਫਾਇਰ ਬ੍ਰਿਗੇਡ ਨੇ ਪੰਜਤਾਲੀ ਘੰਟੇ ਅਗ ਲਗੀ ਹੋਈ ਬਿਲਡਿੰਗ ਵਿਚ ਇਹ ਪਾਵਨ ਬੀੜਾਂ ਸਹੀ ਸਲਾਮਤ ਕੱਢ ਕੇ ਅਮਰੀਕਾ ਦੇ ਲੋਕਾਂ ਨੂੰ ਹੈਰਾਨਗੀ ਭਰਪੂਰ ਚਰਚਾ ਦਾ ਵਿਸ਼ਾ ਬਣਾ ਦਿਤਾ ਕਿ ਇਥੇ ਸਚਮੁਚ ਰੱਬ ਪ੍ਰਤਖ ਬਿਰਾਜਮਾਨ ਹੈ।

ਬਾਬਾ ਜੀ ਨੂੰ ਪੁਛਿਆ ਗਿਆ ਕਿ ਇਹ ਅੱਗ ਕਿਸੇ ਈਰਖਾ-ਵਸ਼ ਬੰਦੇ ਨੇ ਲਾਈ ਹੋਵੇਗੀ, ਪ੍ਰੰਤੂ ਉਹਨਾਂ ਬਿਨਾਂ ਕਿਸੇ ਸਬੂਤ ਸ਼ਕ ਕਰਨ ਤੋਂ ਇਨਕਾਰ ਕੀਤਾ ਤੇ ਫੁਰਮਾਇਆ ਕਿ- ਅਸੀਂ ਤਾਂ ਉਸਨੂੰ ਮੰਨਦੇ ਹਾਂ ਜਿਹੜਾ.

ਆਪੇ ਪਾਵਕੁ ਆਪੇ ਪਵਨਾ। ਜਾਰੈ ਖਸਮੁ ਤਾਂ ਰਾਖੈ ਕਵਨਾ।।

ਉਹ ਆਪ ਅੱਗ ਲਾਉਣ ਵਾਲਾ ਹੈ, ਆਪ ਹੀ ਬੁਝਾਉਣ ਵਾਲਾ ਹੈ। ਅਸੀਂ ਤਾਂ ਰੱਬ ਨੂੰ ਮੰਨਣ ਵਾਲੇ ਹਾਂ, ਬੰਦਾ ਤਾਂ ਬਹਾਨਾ ਹੈ, ਅਸਾਂ ਉਸਨੂੰ ਕਿਉਂ ਸਜ਼ਾ ਦੇਈਏ। ਜਿਵੇਂ ਹੋ ਰਿਹਾ ਹੈ ਹੋਣ ਦਿਓ। ਉਹ ਆਪੇ ਹੀ ਖ਼ਤਮ ਹੋ ਜਾਏਗਾ। ਗਲਤ ਬੰਦਾ ਬਹੁਤੀ ਦੇਰ ਨਹੀਂ ਚਲਦਾ। ਉਹ ਡਰਦਾ ਹੈ, ਘਬਰਾਉਂਦਾ ਹੈ, ਫਿਰ ਪਛਤਾਉਂਦਾ ਵੀ ਹੈ। ਉਸਦੀ ਮਿਆਦ ਬਹੁਤ ਥੋੜੀ ਹੁੰਦੀ ਹੈ।

ਅਜ ਕਬੀਰ ਸਾਹਿਬ ਉਪਰ ਬਹੁਤ ਇਤਿਹਾਸ ਲਿਖਿਆ ਗਿਆ ਹੈ, ਬਹੁਤ ਪੁਸਤਕਾਂ ਲਿਖੀਆਂ ਗਈਆਂ ਹਨ ਪਰ ਉਸ ਸਮੇਂ ਦੇ ਪੁਜਾਰੀਆਂ ਉਤੇ ਇਕ ਪੁਸਤਕ ਵੀ ਲਿਖੀ ਨਹੀਂ ਮਿਲਦੀ। ਅਜ ਜੀਜ਼ਜ਼ (ਈਸਾ ਮਸੀਹ) ਉਤੇ ਹਜ਼ਾਰਾਂ ਕਿਤਾਬਾਂ ਲਿਖੀਆਂ ਗਈਆਂ ਮਿਲਦੀਆਂ ਹਨ, ਪਰ ਸੂਲੀ ਚੜ੍ਹਾਉਣ ਵਾਲਿਆਂ ਤੇ ਇਕ ਵੀ ਪੁਸਤਕ ਨਹੀਂ ਮਿਲਦੀ। ਧਰਮ ਦੀ ਹਮੇਸ਼ਾਂ ਵਿਜੈ ਹੋਈ ਸ਼ੈਤਾਨ ਦੀ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੰਜਾਬ ਵਿਚ ਜਲਾਇਆ ਗਿਆ। ਨਿਰਾਦਰੀ ਕਿਨ੍ਹਾਂ ਕੀਤੀ? ਪੁਜਾਰੀਆਂ ਨੇ। ਪੁਜਾਰੀ ਸ਼੍ਰੇਣੀ ਕਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਵਿਸ਼ਵ ਦਾ ਧਰਮ ਮੰਨਣ ਲਈ ਤਿਆਰ ਨਹੀਂ, ਉਹ ਆਪਣੇ ਸਵਾਰਥ ਹਿਤਾਂ ਲਈ ਮਥੇ ਟੇਕਦੇ ਨੇ ਪਰ ਪੂਜਾ ਆਪਦੀ ਸ਼ਖਸੀ-ਪੂਜਾ ਕਰਵਾਉਣੀ ਚਾਹੁੰਦੇ ਹਨ। ਅਮਰੀਕਾ ਦੇ ਗੋਬਿੰਦ-ਸਦਨ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ, ਪ੍ਰਤੱਖ ਹਾਜ਼ਰ-ਨਾਜ਼ਰ ਗੁਰੂ ਜਾਣ ਕੇ ਕਰਦੇ ਹਨ, ਉਥੇ ਕਰਮ ਕਾਂਡ ਜਾ ਫਰਜ਼ੀ ਤੌਰ ਤੇ ਗੁਰੂ ਨਹੀਂ ਮੰਨਦੇ। ਉਹਨਾਂ ਨੂੰ 'ਹਾਜ਼ਰ-ਹਜ਼ੂਰ ਕਿ ਜ਼ਾਹਰ ਜ਼ਹੂਰ ਹੈਂ' ਦਾ ਪਾਠ ਪੜ੍ਹਾਇਆ ਜਾਂਦਾ ਹੈ। ਬੰਦਾ ਕਿਵੇਂ ਗੁਰੂ ਨੂੰ ਅੱਗ ਲਾ ਸਕਦਾ ਹੈ। ਹੈਰਾਨੀ ਵਾਲੀ ਗਲ ਹੈ ਕਿ ਕਮਰੇ ਵਿਚ ਪਏ ਸਾਰੇ ਸਮਾਨ ਨੂੰ ਅਗ ਲਗਣੀ, ਗਲੀਚੇ, ਫਰਨੀਚਰ, ਬਿਜਲੀ ਸਭ ਕੁਝ ਸੜ ਜਾਏ ਤੇ ਪੀੜ੍ਹਾ ਸਾਹਿਬ ਵੀ ਜਲ ਗਿਆ, ਉਥੋਂ ਦੀ ਅਮਰੀਕਨ- ਫਾਇਰ ਬ੍ਰਿਗੇਡ ਨੇ ਖੁਦ ਆਪ ਇਹਨਾਂ ਪਾਵਨ-ਬੀੜਾਂ ਨੂੰ ਸਹੀ ਸਲਾਮਤ ਬਾਹਰ ਲਿਆਂਦਾ ਹੈ। ਇਸ ਪ੍ਰਤੱਖ ਹੋਈ ਕਰਾਮਾਤ ਤੋਂ ਪ੍ਰਭਾਵਤ ਉਥੋਂ ਦੀਆਂ ਸਭ ਸੰਸਥਾਵਾਂ, ਉਥੋਂ ਦਾ ਸਭ ਤੋਂ ਵਡਾ ਵਕੀਲ ਇਥੇ ਹੀ ਬਸ ਨਹੀਂ ਕਲਿੰਟਨ ਜਿਹੜਾ ਉਥੋਂ ਦਾ ਪ੍ਰੈਜ਼ੀਡੈਂਟ ਰਹਿ ਚੁਕਿਆ ਹੈ ਉਸਦੀ ਪਤਨੀ ਨੇ ਅੱਖੀਂ ਵੇਖਿਆ ਤੇ ਕਿਹਾ ਇਹ ਗੁਰਦੁਆਰਾ ਕੇਵਲ ਸਿੱਖਾਂ ਦਾ ਹੀ ਨਹੀਂ ਸਗੋਂ ਇੰਟਰਫੇਥ ਸੰਸਥਾ ਹੈ। ਅਸੀਂ ਮੁੜ ਨਿਰਮਾਣ ਕਰਨ ਲਈ ਪੂਰੀ ਪੂਰੀ ਮਦਦ ਕਰਨ ਨੂੰ ਤਿਆਰ ਹਾਂ। ਸਕੂਲਾਂ ਦੇ ਨਿਕੇ ਨਿੱਕੇ ਬੱਚੇ ਵੀ ਆਪਣੀ ਜੇਬ ਖਰਚ ਵਿਚੋਂ ਘਟੋ ਘਟ ਤਿੰਨ ਤਿੰਨ ਹਜ਼ਾਰ ਡਾਲਰ ਭੇਜ ਕੇ ਰੱਬ ਦੇ ਘਰ ਦਾ ਨਿਰਮਾਣ ਕਰਨ ਲਈ ਯੋਗਦਾਨ ਪਾ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅਮਰੀਕਾ ਵਾਲੇ ਹੀ ਨਹੀਂ ਰੂਸ ਵਾਲੇ ਵੀ ਵਿਸ਼ਵ-ਧਰਮ ਦੀ ਪੁਸਤਕ ਮੰਨੀ ਬੈਠੇ ਹਨ। ਜਾਪੁ ਸਾਹਿਬ ਦੇ ਗੁਟਕੇ ਛਾਪ ਕੇ ਉਥੇ ਲੋਕ ਪਾਠ ਕਰ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਰੂਸੀ ਬੋਲੀ ਵਿਚ ਅਨੁਵਾਦ ਛੱਪ ਕੇ ਤਿਆਰ ਹੋ ਚੁਕਾ ਹੈ। 'ਗੁਰੂ ਦੇ ਬਚਨ' ਨਾਮੀ ਪੁਸਤਕ ਤੇ ਹੋਰ ਕਈ ਪੁਸਤਕਾਂ ਲਿਖੀਆਂ ਜਾ ਚੁਕੀਆਂ ਹਨ ਪਰ ਅਫਸੋਸ ਤੇ ਸ਼ਰਮ ਵਾਲੀ ਗਲ ਹੈ ਕਿ ਜਿਥੋਂ ਇਹ ਗ੍ਰੰਥ ਗਿਆ ਉਥੋਂ ਦੇ ਲੋਕ ਇਸਨੂੰ ਸਿਰਫ ਮੱਥਾ ਟੇਕ ਕੇ ਆਪਣੇ ਸਵਾਰਥ ਹਿਤਾਂ ਲਈ ਹੀ ਵਰਤ ਰਹੇ ਹਨ। ਸਿੱਖ-ਪੁਜਾਰੀ ਤਾਂ ਗੁਰੂ ਗ੍ਰੰਥ ਸਾਹਿਬ ਉਪਰ ਕਲੰਕ ਹਨ, ਜੇ ਇਹ ਪਾਸੇ ਹੋ ਜਾਣ ਤਾਂ ਸਾਰੇ ਵਿਸ਼ਵ ਵਿਚ, ਘਰ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋ ਜਾਏਗਾ।

ਇਸ ਚਮਤਕਾਰ ਦੇ ਸਾਡੇ ਪਾਸ ਫੋਟੋ, ਤੇ ਲੋਕਾਂ ਦੇ ਬਿਆਨ ਮੌਜੂਦ ਹਨ। ਜਿਹੜੇ ਉਥੋਂ ਦੇ ਲੋਕ ਇਸ ਸੰਸਥਾ ਦੀ ਪੁਨਰ-ਨਿਰਮਾਣ ਕਰਨ ਦੀ ਸੇਵਾ ਕਰਨਾ ਚਾਹੁੰਦੇ ਹਨ, ਉਹਨਾਂ ਦੀਆਂ ਚਿਠੀਆਂ, ਤੇ ਫੋਨ ਰਾਹੀਂ ਸੁਨੇਹੇ ਮਿਲ ਰਹੇ ਹਨ। ਬੀ. ਬੀ. ਸੀ. ਲੰਡਨ, ਟੀ. ਵੀ. ਰੇਡੀਓ ਰਾਹੀਂ ਹਰ ਰੋਜ਼ ਦੀ ਚਰਚਾ ਦਾ ਵਿਸ਼ਾ ਬਣਿਆ ਪਿਆ ਹੈ ਕਿ ਕਿਵੇਂ ਇਕ ਕਾਗਜ਼ਾਂ ਦੀ ਪੁਸਤਕ ਨੂੰ ਅੱਗ ਕਿਓਂ ਨਹੀਂ ਲਗੀ ਜਦੋਂ ਕਿ ਹਿੰਦੁਸਤਾਨ ਵਿਚ ਤਾਂ ਬੀੜਾਂ ਨੂੰ ਕਈ ਵਾਰ੍ਹੀ ਅੱਗ ਲੱਗ ਚੁਕੀ ਹੈ। ਇਸ ਪਿਛੇ ਕੀ ਰਾਜ਼ ਹੈ, ਇਹ ਸਟੱਡੀ ਦਾ ਵਿਸ਼ਾ ਬਣਿਆ ਪਿਆ ਹੈ।

ਬਾਬਾ ਜੀ ਨੇ ਫੁਰਮਾਇਆ ਅਸੀਂ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਤੱਖ ਗੁਰੂ ਮੰਨਦੇ ਹਾਂ ਜੋ ਬੋਲ ਵੀ ਰਿਹਾ ਹੈ, ਸੁਣ ਵੀ ਰਿਹਾ ਹੈ, ਇਹ ਨਹੀਂ ਕਿ ਮੱਥਾ ਟੇਕਿਆ ਤੇ ਬਾਹਰ ਆ ਕੇ ਝੂਠ ਬੋਲ ਦਿਤਾ, ਮੱਥਾ ਟੇਕਿਆ ਤੇ ਬਾਹਰ ਆ ਕੇ ਠੱਗੀ ਕਰ ਲਈ। ਇਹਨਾਂ ਤਾਂ ਗੁਰੂ ਨੂੰ ਬਦਨਾਮ ਕੀਤਾ ਹੋਇਆ ਹੈ। ਉਥੇ ਇਸ ਕੌਤਕ ਨਾਲ ਸੈਂਪਲ ਮਿਲਿਆ ਹੈ ਕਿ ਇਥੇ ਦੇ ਲੋਕ ਠੀਕ ਤਰ੍ਹਾਂ ਪੂਜਾ ਨਹੀਂ ਕਰਦੇ ਰਸਮੀ ਪੂਜਾ ਕਰਦੇ ਹਨ।

ਬਾਬਾ ਜੀ ਨੇ ਆਪਣੇ ਜੀਵਨ-ਝਰੋਖੇ ਚੋਂ ਫੁਰਮਾਇਆ ਕਿ ਸਾਨੂੰ ਤਾਂ ਇਹ ਸਿਖਿਆ ਮਿਲੀ ਹੈ ਕਿ ਜਦੋਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ ਹੋਵੇ, ਉਸ ਤੋਂ ਪਹਿਲਾਂ ਕੜਾਹ-ਪ੍ਰਸ਼ਾਦ ਦੀ ਦੇਗ ਬਣਾ ਕੇ ਅਰਦਾਸ ਕਰਕੇ ਜਿਵੇਂ ਕਿਸੇ ਸੁੱਤੇ ਨੂੰ ਪਿਆਰ ਨਾਲ ਜਗਾਉਣਾ ਹੋਵੇ, ਬੇਨਤੀ ਕਰੋ ਫਿਰ ਪ੍ਰਕਾਸ਼ ਕਰੋ। ਹੁਕਮ ਵਿਚ ਦਸਿਆ ਪੰਜ-ਰੁਮਾਲਿਆਂ ਵਿਚ ਸੁਖ-ਆਸਨ ਕਰਨਾ ਹੈ। ਅਰਦਾਸ ਪਹਿਲਾ ਕਰਨੀ, ਪ੍ਰਕਾਸ਼ ਕਰਨ ਤੋਂ। ਸਾਨੂੰ ਮਹਾਰਾਜ ਕੋਲ ਖਲੋ ਕੇ ਸਿਖਾਇਆ ਕਿ ਜਿਵੇਂ ਬੰਦਾ ਜਰਾਬਾਂ, ਬਨੈਣ ਕਮੀਜ਼ ਪਜਾਮਾ, ਦਸਤਾਰ ਪੰਜ ਕਪੜੇ ਪਾਉਂਦਾ ਹੈ ਇਸੇ ਤਰ੍ਹਾਂ ਦਰਬਾਰ ਸਾਹਿਬ ਨੂੰ ਵੀ ਪੰਜ ਰੁਮਾਲਿਆ ਵਿਚ ਹੀ ਸਜਾਉਣਾ ਹੈ। ਤੇ ਬੇਨਤੀ ਕਰਕੇ ਕਿ ਮਿਹਰ ਕਰੋ, ਕ੍ਰਿਪਾ ਕਰੋ ਦਰਸ਼ਨ- ਦੀਦਾਰ ਬਖਸ਼ੋ, ਫਿਰ ਭੋਗ ਲਾਓ।

ਇਸੇ ਤਰ੍ਹਾਂ ਚੌਰ ਸਾਹਿਬ ਕਰਨ ਦਾ ਹੁਕਮ ਮਿਲਿਆ (ਬਾਬਾ ਜੀ ਫੁਰਮਾਉਂਦੇ ਹਨ ਕਿ ਮੈਂ ਇਕ ਪਿੰਡ ਦਾ ਬੰਦਾ ਮਾਮੂਲੀ ਜਿਹਾ ਮੈਨੂੰ ਕੋਈ ਪਤਾ ਨਹੀਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ ਜਾ ਅਦਬ ਮਾਣ ਕਰਨਾ। ਮੈਨੂੰ ਸਿਖਾਇਆ ਕਿ ਇਜ਼ਤ ਕਿਵੇਂ ਕਰਨੀ ਹੈ। ਜਿਵੇਂ ਮੈਂ ਬੈਠਾ ਹੋਇਆ ਸੀ ਤੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਸਾਹਮਣੇ ਆ ਖੜੇ ਹੋਏ ਤੇ ਹੱਥ ਵਿਚ ਚੌਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਕਰ ਰਹੇ ਹਨ ਤੇ ਸਾਹਮਣੇ ਸ਼ੇਰ ਆ ਗਿਆ ਤਾਂ ਛੇਵੀਂ ਪਾਤਸ਼ਾਹੀ ਨੇ ਇਕ ਦਮ ਤਲਵਾਰ ਕੱਢੀ ਤੇ ਸ਼ੇਰ ਮਾਰ ਦਿਤਾ। ਮੇਰੇ ਵਰਗੇ ਬੰਦੇ ਨੂੰ ਕਿਵੇਂ ਸਮਝਾਉਗੇ) ਉਹਨਾਂ ਦਸਿਆ ਕਿ ਚੌਰ ਕਰਨ ਨਾਲ ਇਤਨੀ ਜ਼ਬਰਦਸਤ ਤਾਕਤ ਆ ਜਾਂਦੀ ਹੈ ਜਿਵੇਂ ਸ਼ੇਰ ਨੂੰ ਮਾਰ ਦੇਈਦਾ ਹੈ। ਉਸ ਪਿਛੋਂ ਮੈਂ ਚੌਰ ਕਰਨਾ ਸ਼ੁਰੂ ਕਰ ਦਿਤਾ। ਹੁਣ ਵੀ ਕਿਸੇ ਵਾਸਤੇ ਵੀ ਮੈਨੂੰ ਚੌਰ ਕਰਨ ਲਈ ਹੁਕਮ ਹੀ ਬਹੁਤਾ ਲਗਦੇ ਹਨ।

ਇਕ ਦਿਨ ਕਿਤੇ ਬਾਹਰ ਜਾ ਰਹੇ ਸਾਂ। ਮੀਂਹ ਤਾਂ ਪੈ ਨਹੀਂ ਸੀ ਰਿਹਾ, ਪਰ ਪਗ ਤੇ ਹੱਥ ਲਾਇਆ ਤਾਂ ਉਹ ਭਿੱਜੀ ਹੋਈ ਸੀ। ਮੈਂ ਸੋਚਿਆ ਇਹ ਕੀ? ਤਾਂ ਸ੍ਰੀ ਕਲਗੀਧਰ ਨੇ ਫੁਰਮਾਇਆ ਕਿ ਦਰਬਾਰ ਸਾਹਿਬ ਉੱਤੇ ਜਿਹੜਾ ਚੰਦੋਆ ਤਾਣਿਆ ਹੋਇਆ ਹੈ, ਉਸ ਉੱਤੇ ਕੋਹੜਕਿਰਲੀ ਨੇ ਪਿਸ਼ਾਬ ਕੀਤਾ ਹੋਇਆ ਹੈ ਜਾਹ ਸਾਫ ਕਰ ਕੇ ਆ। ਫਿਰ ਵਾਪਿਸ ਆ ਕੇ ਸਾਫ ਚੰਦੋਆ ਬਦਲਿਆ ਤੇ ਸਚਮੁਚ ਹੀ ਚੰਦੋਏ ਉੱਤੇ ਵਿੱਠ ਸੀ ਤੇ ਉਨੀਂ ਥਾਂ

ਕਿਰਲੀ ਦੇ ਪਿਸ਼ਾਬ ਨਾਲ ਗਿਲੀ ਸੀ।

'ਇਕ ਦਿਨ ਕੀ ਹੋਇਆ ਕਿ ਮੇਰੀ ਅੱਖ ਵਿਚੋਂ ਪਾਣੀ ਨਿਕਲਣਾ ਹਟੇ ਹੀ ਨਾਂਹ। ਸ੍ਰੀ ਕਲਗੀਧਰ ਜੀ ਨੇ ਹੁਕਮ ਕੀਤਾ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ, ਮਲਮਲ ਦੇ ਸਾਫ ਪਰਨੇ ਨਾਲ, ਇਕ ਇਕ ਪੰਨਾ ਪੂੰਝੋ ਤੇ ਵੇਖੋ। ਮੈਂ ਕੋਲ ਖਲੋ ਗਿਆ, ਵੇਖਣ ਲਈ ਕਿ ਕਿਤੇ ਐਵੇਂ ਤਾਂ ਨਹੀਂ, ਕੁਝ ਨਿਕਲੇਗਾ ਜਾਂ ਨਹੀਂ ਕਿਉਂਕਿ ਬੰਦਾ ਸ਼ਕੀ ਤਾਂ ਹੁੰਦਾ ਹੀ ਹੈ; ਕੋਈ ਰੱਬ ਥੋੜਾ ਹੀ ਹੁੰਦਾ ਹੈ। ਕਾਫ਼ੀ ਸਾਰੇ ਪੰਨੇ ਸਾਫ ਕਰਨ ਪਿਛੋਂ ਇਕ ਤੂੜੀ ਦਾ ਤਿਨਕਾ ਪੰਨੇ ਉਪਰ ਦਿਸਿਆ। ਜਦੋਂ ਉਹ ਸਾਫ ਕੀਤਾ, ਉਸੇ ਵੇਲੇ ਮੇਰੇ ਅੱਖ ਚੋਂ ਪਾਣੀ ਨਿਕਲਣਾ ਬੰਦ ਹੋ ਗਿਆ। ਮੈਨੂੰ ਹੋਰ ਭਰੋਸਾ ਹੋ ਗਿਆ। ਮੈਨੂੰ ਇਹ ਸਿਖਿਲਾਈ ਦਿਤੀ ਕਿ ਮੇਰੇ ਕੰਨ ਵੀ ਹਨ ਅੱਖਾਂ ਹਨ, ਮੈਂ ਪ੍ਰਤੱਖ ਹਾਂ ਮੈਂਤ ਕਿਤੇ ਕਾਗਜ਼ ਸਮਝ ਲਈਂ। ਉਸ ਪਿਛੋਂ ਮੇਰਾ ਭਰੋਸਾ ਹੋਰ ਵਧ ਗਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਚੌਰ ਕਰੋ। ਤੁਹਾਡੇ ਕੰਮ ਰਾਸ ਹੋਣਗੇ। ਮੈਨੂੰ ਟ੍ਰੇਨਿੰਗ ਇਹੋ ਜਿਹੀ ਦਿੱਤੀ ਗਈ, ਮੈਂ ਕੋਈ ਗ੍ਰੰਥੀ ਤਾਂ ਹੈ ਨਹੀਂ। ਫਿਰ ਹੁਕਮ ਹੋਇਆ ਕਿ ਅਖੰਡ ਪਾਠ ਦਾ ਭੋਗ ਰਾਤ ਦੋ ਵਜੇ ਪਾਓ, ਅਰਦਾਸ ਦੋ ਵਜੇ ਹੀ ਕਰੋ।

ਇਕ ਦਿਨ ਗੁਰੂ ਕਲਗੀਧਰ ਦਾ ਜਨਮ-ਦਿਵਸ ਸੀ ਮੈਂ ਪੁਛਿਆ ਜਿਵੇਂ ਕਿ ਹਰ ਕੰਮ ਕਰਨ ਤੋਂ ਪਹਿਲਾਂ ਮਹਾਰਾਜ ਕੋਲੋਂ ਪੁਛਦਾ ਹੁੰਦਾ ਸੀ, ਕਿ ਅਜ ਰੁਮਾਲਾ ਕਿਹੜਾ ਪਾਈਏ। ਉਹਨਾਂ ਫੁਰਮਾਇਆ ਕਿ ਜਿਹੜਾ ਬਨਾਰਸ ਵਾਲਾ ਸਭ ਤੋਂ ਮਹਿੰਗਾ ਰੁਮਾਲਾ ਖ਼ਰੀਦ ਕੇ ਲਿਆਏ ਸੀ, ਉਹ ਪਾਓ। ਸਾਨੂੰ ਇਸ ਤਰ੍ਹਾਂ ਗੁਰੂ ਕਲਗੀਧਰ ਨੇ ਆਪ ਟ੍ਰੇਨਿੰਗ ਦਿਤੀ ਵਧੀਆ ਰੁਮਾਲੇ ਕਿਸੇ ਸਕੂਲ ਕਾਲਜ ਤੋਂ ਸਿਖਿਆ ਨਹੀਂ ਲਈ। ਮਹਾਰਾਜ ਤਾਂ ਕਿਤੇ ਗਏ ਨਹੀਂ, ਜਿੰਦਾ ਬੈਠੇ ਹਨ, ਬੋਲਦੇ ਵੀ ਨੇ। ਗਲਾਂ ਵੀ ਕਰਦੇ ਹਨ। ਏਸੇ ਕਰਕੇ ਅਸਾਂ ਤਾਂ ਹਾਜ਼ਰ-ਨਾਜ਼ਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਦੇ ਹਾਂ ਪਰ ਆਮ ਸਿਖਲਾਈ ਇਹੋ ਜਿਹੀ ਨਹੀਂ, ਜਿਸ ਕਰਕੇ ਲੋਕ-ਭੁਲਾਂ ਕਰਦੇ ਹਨ।

ਜਦੋਂ ਅਸੀਂ ਸਰਾਵਾਂ ਪਿੰਡ ਆਪਣੇ ਘਰ ਪ੍ਰਕਾਸ਼ ਕੀਤਾ ਤਾਂ ਗੁਰੂ ਗ੍ਰੰਥ ਸਾਹਿਬ ਅਗੋਂ ਚੜ੍ਹਾਵਾ, ਬਜ਼ੁਰਗਾਂ ਨੇ ਚੁਕ ਲਿਆ। ਕਿਸੇ ਨੇ ਆ ਕੇ ਦਸਿਆ ਕਿ ਇਥੇ ਪੈਸੇ ਪਏ ਸੀ ਕਿਸੇ ਨੇ ਚੁੱਕ ਲਏ ਹਨ, ਮੈਂ ਸਹਿਜ-ਸੁਭਾ ਕਹਿ ਦਿਤਾ ਜਿਸਨੇ ਚੁਕੇ ਹਨ ਉਹਨੂੰ ਕੋਹੜ ਤਾਂ ਹੋਣਾ ਹੀ ਹੈ। ਬਜ਼ੁਰਗਾਂ ਨੇ ਚੁਕੇ ਸੀ, ਸਾਰੇ ਸਰੀਰ ਤੇ ਕੋਹੜ ਹੋ ਗਿਆ ਪਾਣੀ ਸਿੰਮਣ ਲਗ ਪਿਆ। ਹੁਣ ਬਜ਼ੁਰਗ ਥੋੜਾ ਸਖ਼ਤ ਸੁਭਾ ਦੇ ਸਨ। ਪੁਤਰ ਨੂੰ; ਗਲਤੀ ਕਰਕੇ ਮੁਆਫੀ ਲਈ ਮੱਥਾ ਕਿਵੇਂ ਟੇਕਦੇ। ਸਮਾਧੀ ਤਾਂ ਲਾਉਂਦੇ ਸਨ। ਰਾਤ ਬਾਰ੍ਹਾਂ ਵਜੇ ਉਠ ਖਲੋਂਦੇ ਸਨ। ਤੇ ਇਸ਼ਨਾਨ ਪਾਣੀ ਕਰ ਕੇ ਨਾਮ-ਜਪਦੇ ਸੀ ਪਰ ਬਣਿਆ ਕੀ ਹੱਥ ਪੈਰ ਕੋਹੜ ਨਾਲ ਚੋਣ ਲਗੇ। ਮੈਂ ਬੁੱਕਲ ਮਾਰ ਕੇ ਬੈਠਾ ਸਾਂ ਤੇ ਆ ਕੇ ਮੱਥਾ ਟੇਕਿਆ ਤੇ ਭੁਲ ਬਖ਼ਸ਼ਾਈ। ਪਿਛੋਂ ਠੀਕ ਤਾਂ ਹੋ ਗਏ ਪਰ ਯਾਦ ਵਜੋਂ ਉਂਗਲ ਤੇ ਨਿਸ਼ਾਨੀ ਜਿਹੀ ਰਹਿ ਗਈ।

ਸੋ ਹੁਣ ਇਹ ਪ੍ਰਤੱਖ ਹੋਇਆ ਕਿ ਅਸੀਂ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਤੱਖ ਮੰਨੀ ਬੈਠੇ ਹਾਂ ਇਸਨੂੰ ਕਿਵੇਂ ਅੱਗ ਲੱਗ ਸਕਦੀ ਹੈ ਜਿਨੂੰ ਅਸੀਂ ਮੰਨ ਕੇ ਬੈਠੇ ਹਾਂ ਉਹਨੂੰ ਅਸੀਂ ਦਾਹਵੇ ਨਾਲ ਕਹਿ ਸਕਦੇ ਹਾਂ ਕਿ ਅੱਗ ਨਹੀਂ ਲਗੇਗੀ। ਗੁਰੂ ਕਲਗੀਧਰ ਆਪ ਚੌਂਕੜਾ ਮਾਰ ਕੇ ਬੈਠੇ ਹਨ ਕੌਣ ਅੱਗ ਲਾਏਗਾ। ਹੁਣ ਵੇਖ ਲੋ ਪੰਜਾਬ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਅੱਗ ਲਗੀ ਹੈ ਪਰ ਅਮਰੀਕਾ ਵਿਚ ਸਾਡੇ ਗੁਰੂ ਗ੍ਰੰਥ ਸਾਹਿਬ ਨੂੰ ਨਹੀਂ ਲਗੀ।

ਲੋਕ ਵੇਖ ਵੇਖ ਹੈਰਾਨ ਹੋ ਰਹੇ ਹਨ ਕਿ ਇਥੇ ਸਿਖਾਂ ਦੀ ਹੋਲੀ ਬੁੱਕ ਨੂੰ ਕਿਉਂ ਨਹੀਂ ਅੱਗ ਲਗੀ। ਇਹ ਸੁਆਲ ਹੋ ਸਕਦਾ ਹੈ ਕਿ ਪੰਜਾਬ ਦੇ ਗੁਰੂ ਗ੍ਰੰਥ ਸਾਹਿਬ ਨੂੰ ਕਿਉਂ ਅਗ ਲਗੀ ਹੈ ਤੇ ਸਾਡੇ ਨੂੰ ਕਿਉਂ ਨਹੀਂ ਲਗੀ। ਗੱਲ ਕੁਝ ਨਹੀਂ, ਸਾਨੂੰ ਫੇਥ ਹੈ, ਇਹਨਾਂ ਨੂੰ ਫੇਥ ਨਹੀਂ। ਘਰ ਤਾਂ ਲਕੜੀ ਦਾ ਬਣਿਆ ਸੀ ਜਲ ਗਿਆ, ਗੁਰੂ ਨੂੰ ਕੌਣ ਸਾੜ ਸਕਦਾ ਹੈ? ਦੁਨੀਆਂ ਨੂੰ ਪਤਾ ਲਗ ਗਿਆ, ਇਕ ਮਿਸਾਲ ਬਣ ਗਈ ਕਿ ਜੇ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਪ੍ਰਤੱਖ ਸਮਝ ਕੇ ਕਰੋਗੇ ਉਹ ਪ੍ਰਤਖ ਹੋ ਕੇ ਹੀ ਵਰਤੇਗਾ। ਜਿਸ ਭਾਵਨਾ ਨਾਲ ਮੰਨੋਗਾ ਉਵੇਂ ਹੀ ਤੁਹਾਨੂੰ ਪ੍ਰਾਪਤ ਹੋਏਗਾ। ਇਹ ਸਬੂਤ ਮਿਲ ਗਿਆ। ਸੁਆਲ ਉਠਦਾ ਹੈ ਕਿ ਕਰਾਮਾਤ ਕਹਿਰ ਦਾ ਨਾਉ ਹੈ। ਦੂਜੇ ਪਾਸੇ ਵੇਖੀਏ ਤਾਂ ਇਕ ਪਾਸੇ ਕਈ ਟਨ ਦਾ ਪੱਥਰ; ਵਲੀ ਕੰਧਾਰੀ ਨੇ ਉਤੋਂ ਰੇੜ੍ਹਿਆ। ਹੇਠਾਂ ਤਿੰਨ ਸਾਧੂ ਬੈਠੇ ਹਨ। ਉਹ ਸਾਧੂ ਕੌਣ ਸਨ? ਸ੍ਰੀ ਗੁਰੂ ਨਾਨਕ ਦੇਵ ਜੀ, ਭਾਈ ਬਾਲਾ ਤੇ ਭਾਈ ਮਰਦਾਨਾ। ਮਹਾਰਾਜ ਜੀ ਨੇ ਫੁਰਮਾਣ ਕੀਤਾ ਵੇਖ ਮਰਦਾਨਿਆ ਰੰਗ ਕਰਤਾਰ ਦੇ। ਉਤੋਂ ਪਹਾੜ ਰਿੜਦਾ ਆ ਰਿਹਾ ਹੈ, ਮਹਾਰਾਜ ਜੀ ਨੇ ਉਸ ਵਲ ਨਦਰ ਕੀਤੀ, ਆਪਣੇ ਹਸਤਾਂ ਕਮਲਾਂ ਦੀ ਛੋਹ ਦਿਤੀ ਤੇ ਪਹਾੜ ਮੋਮ ਬਣ ਗਿਆ, ਪੰਜਾ ਛਪ ਗਿਆ। ਉਸ ਪੱਥਰ ਨੂੰ ਵੀ ਗਿਆਨ ਕਰਾ ਦਿਤਾ ਤੇ ਉਸਨੂੰ ਵਰਦਾਨ ਦੇ ਕੇ ਕਿ ਤੇਰੀ ਜੁਗੋ ਜੁਗ ਪੂਜਾ ਹੋਏਗੀ, ਅਸਾਨੂੰ ਹੁਣ ਅਗੇ ਜਾਣ ਦੇਹ, ਸੰਗਤਾਂ ਤੇਰੇ ਕੋਲ ਆ ਕੇ ਤੈਨੂੰ ਨਮਸਕਾਰ ਕਰਦੀਆਂ ਰਹਿਣਗੀਆਂ ਤੇ ਅੰਮ੍ਰਿਤ ਜਲ ਪੀਂਦੀਆਂ ਰਹਿਣਗੀਆਂ। ਜੇ ਉਹ ਪਹਾੜ ਦੇ ਹੇਠਾਂ ਦੱਬ ਜਾਂਦੇ ਤਾਂ ਅਜ ਉਥੇ ਮੇਲੇ ਕਿਥੋਂ ਲਗਦੇ। ਸਾਨੂੰ ਇਹ ਪ੍ਰਚਾਰ ਕਰਨਾ ਚਾਹੀਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਨਜ਼ਰ ਵਿਚ, ਹੱਥਾਂ ਵਿਚ, ਚਰਨਾਂ ਵਿਚ ਮਿਹਰ ਦੀ ਬਖਸ਼ਸ਼ ਸੀ ਜਿਸਨੂੰ ਵੀ ਉਹ ਛੋਹ ਮਿਲਦੀ ਉਸਦੇ ਕਰਮ ਬਦਲ ਜਾਂਦੇ।

ਉਦਾਸੀਆਂ ਵਲ ਜਾਂਦੇ ਹੋਏ ਸੁਮੇਰ ਪਰਬਤ ਤੇ ਗਏ। ਉਥੇ ਸਿੱਧਾਂ ਦੀਆਂ ਮੰਡਲੀਆਂ ਬੈਠੀਆਂ ਸਨ। ਮਰਦਾਨੇ ਨੇ ਕਿਹਾ ਮਹਾਰਾਜ ਮੈਨੂੰ ਤਾਂ ਭੁੱਖ ਲਗੀ ਏ, ਉਹਨਾਂ ਫੁਰਮਾਇਆ ਕਿ ਜਾਹ, ਉਹਨਾਂ ਸਿਧਾਂ ਕੋਲ ਕੁਝ ਹੋਏਗਾ, ਉਹਨਾਂ ਕੋਲੋਂ ਲੈ ਕੇ ਖਾ ਲੈ। ਪ੍ਰੰਤੂ ਮਰਦਾਨਾ ਮੰਗਣ ਗਿਆ, ਕੁਝ ਨਾ ਮਿਲਿਆ, ਅਗੋਂ ਉਹਨਾਂ ਕਿਹਾ, ਆਪਣੇ ਗੁਰੂ ਕੋਲੋਂ ਮੰਗ। ਵਾਪਿਸ ਮੁੜ ਆਇਆ। ਮਹਾਰਾਜ ਜੀ ਦੀ ਦ੍ਰਿਸ਼ਟੀ ਉਸ ਪੇੜ ਤੇ ਪਈ ਜਿਸ ਥੱਲੇ ਬੈਠੇ ਸਨ। ਰੀਠੇ ਲਗੇ ਹੋਏ ਸਨ ਹੁਣ ਰੀਠੇ ਤਾਂ ਬਹੁਤ ਕੌੜੇ ਜ਼ਹਿਰ ਵਰਗੇ ਹੁੰਦੇ ਹਨ। ਹਰ ਕੋਈ ਜਾਣਦਾ ਹੈ ਇਸ ਨਾਲ ਗਰਮ ਕਪੜੇ ਵੀ ਧੋਤੇ ਜਾਂਦੇ ਹਨ। ਪ੍ਰੰਤੂ ਕਿਉਂਕਿ ਸ੍ਰੀ ਗੁਰੂ ਨਾਨਕ ਸਾਹਿਬ ਦੀ ਪਾਕ ਦ੍ਰਿਸ਼ਟੀ ਜਦੋਂ ਉਹਨਾਂ ਰੀਠਿਆਂ ਤੇ ਪਈ, ਉਹ ਮਿਠੇ ਹੋ ਗਏ ਸ਼ਹਿਦ ਵਾਲਾ ਸੁਆਦ ਉਨ੍ਹਾਂ ਵਿਚੋਂ ਆਉਣ ਲਗਾ। ਮਰਦਾਨੇ ਨੇ ਰਜ ਰੱਜ ਖਾਧੇ। ਅਜ ਵੀ ਉਹ ਪੇੜ ਪ੍ਰਤੱਖ ਪ੍ਰਮਾਣ ਹੈ। ਅੱਧਾ ਪਾਸਾ ਮਿਠਾ ਹੈ ਤੇ ਜਿਧਰ ਦ੍ਰਿਸ਼ਟੀ ਨਹੀਂ ਕੀਤੀ, ਉਂਜ ਹੀ ਕੌੜੇ ਹਨ। ਇਹ ਕਰਾਮਾਤ ਨਹੀਂ ਤਾਂ ਕੀ ਹੈ? ਗੁਰੂ ਨਾਨਕ ਸਾਹਿਬ ਦੀ ਤਾਂ ਹਰ ਕਦਮ ਤੇ ਕਰਾਮਾਤ ਹੁੰਦੀ ਸੀ।

ਰਵਿਦਾਸ ਦੀ ਲੜਾਈ ਕੀ ਸੀ, ਪੰਡਤ ਕਹਿਣ ਲਗੇ ਕਿ ਤੂੰ ਨੀਵੀਂ ਜਾਤ ਦਾ ਬੰਦਾ ਹੈ ਤੇ ਦੇਹੁਰੇ ਵਿਚ ਪੂਜਾ ਨਹੀਂ ਕਰ ਸਕਦਾ। ਉਸ ਕਿਹਾ ਕਿ ਮੈਂ ਤਾਂ ਪ੍ਰਤੱਖ ਭਗਵਾਨ, ਇਸ ਮੂਰਤੀ ਨੂੰ ਸਮਝਦਾ ਹਾਂ, ਗੰਗਾ ਦੀ ਪੂਜਾ ਇਸ ਵੇਲੇ ਬਹੁਤ ਵਡੀ ਮੰਨੀ ਜਾਂਦੀ ਹੈ। ਤੁਸੀਂ ਵੀ ਆਪਣਾ ਭਗਵਾਨ ਲੈ ਚਲੋ ਤੇ ਮੈਂ ਵੀ ਲੈ ਚਲਦਾ ਹਾਂ ਗੰਗਾ ਤੇ। ਇਹਦਾ ਫੈਸਲਾ ਗੰਗਾ ਕਰੇਗੀ। ਪੰਡਤ ਚਲ ਪਏ, ਆਪਣੀ ਆਪਣੀ ਮੂਰਤੀ ਲੈ ਕੇ,

ਰਵਿਦਾਸ ਨੇ ਵੀ ਆਪਣਾ ਭਗਵਾਨ ਚੁਕਿਆ, ਗੰਗਾ ਕਿਨਾਰੇ ਚਾਦਰ ਵਿਛਾ ਕੇ ਬਹਿ ਗਿਆ। ਉਥੇ ਮੂਰਤੀ ਨੂੰ ਗੰਗਾ ਇਸ਼ਨਾਨ ਕਰਾ ਕੇ ਬੇਨਤੀ ਕੀਤੀ ਭਗਵਾਨ ਹੁਣ ਤੁਸੀਂ ਬਿਰਾਜਮਾਨ ਹੋਵੋ। ਗੰਗਾ ਵਿਚ ਰਖ ਦਿਤੀ ਤੇ ਆਰਤੀ ਕਰਨ ਲਗ ਪਿਆ। ਪੰਡਤਾਂ ਦੀਆਂ ਮੂਰਤੀਆਂ ਗਈਆਂ ਪਾਤਾਲ ਪੁਰੀ ਵਿਚ ਤੇ ਰਵਿਦਾਸ ਦੀ ਮੂਰਤੀ ਤਰਦੀ ਰਹੀ। ਕਿਉਂ? ਉਹਦੀ ਸ਼ਰਧਾ ਸੀ, ਮੂਰਤੀਆਂ ਤਾਂ ਇਕੋ ਜਿਹੀਆਂ ਹੁੰਦੀਆ ਹਨ। ਇਤਿਹਾਸ ਗਵਾਹ ਹੈ।

ਧਰਮ ਕੋਈ ਨਵਾਂ ਨਹੀਂ ਆਉਂਦਾ, ਧਰਮ ਨੂੰ ਪ੍ਰਗਟ ਕਰਨ ਪੈਂਦਾ ਹੈ। ਜੇ ਵੇਖ ਕਰੋਗੇ ਧਰਮ ਬੋਲੇਗਾ, ਵੇਖ ਕਰੋਗੇ ਧਰਮ ਤੁਹਾਡੇ ਕੰਮ ਕਰਨ ਲਗ ਪਏਗਾ।

ਹੁਣ ਧੰਨੇ ਵਲ ਵੇਖ ਲੋ, ਉਹ ਵੀ ਗੋਲ ਪੱਥਰ ਜਿਹਾ ਲੈ ਕੇ ਬਹਿ ਗਿਆ। ਉਹ ਉਹ ਸਾਰਾ ਦਿਨ ਹਲ ਵਾਹੁੰਦਾ ਕੰਮਕਾਰ ਕਰਦਾ, ਪੰਡਤਾਂ ਨੂੰ ਭੋਗ ਲੁਆਉਂਦਾ ਵੇਖਦਾ, ਖਾਣੇ ਖੁਆਉਂਦਾ ਵੇਖਦਾ। ਪੰਡਤਾਂ ਕੋਲੋਂ ਪੱਥਰ ਮੰਗ ਲਿਆਇਆ। ਉਹਨਾਂ ਸਾਲਗਰਾਮ ਪੂਜਣ ਵਾਲਾ ਪੱਥਰ ਨਾਹ ਦੇ ਕੇ ਸਾਧਾਰਣ ਪਥਰ ਦੇ ਦਿਤਾ। ਧੰਨੇ ਨੇ ਚਾਦਰ ਵਿਚ ਵਲੇਟ ਕੇ ਲੈ ਆਂਦਾ, ਤੇ ਪੂਜਾ ਲਗਾ ਕਰਨ। ਰੋਟੀ ਥਾਲੀ ਵਿਚ ਪਾ ਕੇ ਬੇਨਤੀਆਂ ਕਰਨ ਲਗਾ ਕਰਨ। ਬਾਣੀ ਵਿਚ ਲਿਖਿਆ ਹੈ :-

*"ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥"*

ਧੰਨਾ ਪ੍ਰਤੱਖ ਸਮਝਕੇ ਪੂਜਾ ਕਰਦਾ ਸੀ, ਉਹਦੀਆਂ ਗਾਈਂ ਚਾਰਨ ਲਗ ਪਿਆ, ਖੇਤਾਂ ਵਿਚ ਪਾਣੀ ਲਾਉਣ ਲਗ ਪਿਆ। ਉਹਦਾ ਠਾਕੁਰ ਪ੍ਰਤੱਖ ਸੀ ਇਸ ਲਈ ਉਸ ਨੇ ਸਭ ਕੁਝ ਮੰਗਿਆ।

*ਪਨੀਆਂ ਛਾਦਨੁ ਨੀਕਾ ਆਨਾਜ ਮਗਉ ਸਤ ਸੀਕਾ॥*

*ਗਊ ਭੈਸ ਮਗਉ ਲਾਵੇਰੀ ਇਕ ਤਾਜਨਿ ਤੁਰੀ ਚੰਗੇਰੀ॥*

ਭੋਲੇ ਭਾ ਸਭ ਕੁਝ ਮੰਗ ਲਿਆ।

ਬਾਬਾ ਜੀ ਨੇ ਇਥੇ ਇਕ ਹੋਰ ਵਾਕਿਆ ਆਪਣੀ ਜ਼ਿੰਦਗੀ ਵਿਚੋਂ ਬਿਤਿਆ ਦਸਿਆ ਕਿ ਇਕ ਵਾਰ ਪਿਤਾ ਜੀ ਨਾਲ ਕੁਝ ਨਾਰਾਜ਼ਗੀ ਹੋ ਗਈ ਤਾਂ ਬਾਬਾ ਜੀ ਨੇ ਦੁੱਧ ਪੀਣ ਤੋਂ ਇਨਕਾਰ ਕਰ ਦਿਤਾ। ਦਸਵੇਂ ਪਾਤਸ਼ਾਹ ਦਰਸ਼ਨ ਦਿਤੇ ਉਹਨਾਂ ਫੁਰਮਾਇਆ ਕਿ ਕੋਈ ਗਲ ਨਹੀਂ, ਆਪਾਂ ਆਪਣਾ ਲੈ ਕੇ ਆਵਾਂਗੇ। ਮਹੀਨੇ ਡੇਢ ਵਿਚ ਸੈਲਾਂ ਮੱਝਾਂ ਚੜੀਆਂ। ਜਿਸਦੀ ਮੱਝ ਸੂਵੇ ਉਹਨੂੰ ਰਾਤ ਸੁਫਨੇ ਵਿਚ ਕਹੇ ਕਿ ਜਾ ਉਥੇ ਮੱਝ ਚੜਾ ਕੇ ਆਓ। ਕਵਿੰਟਲਾਂ ਦੇ ਹਿਸਾਬ ਦੁੱਧ ਘਰ ਵਿਚ ਹੋ ਗਿਆ। ਉਥੇ ਦੀਆਂ ਇਹੋ ਜਿਹੀਆਂ ਹਜ਼ਾਰਾਂ ਘਟਨਾਵਾਂ ਹੋਈਆਂ, ਸਭ ਨੂੰ ਪਤਾ ਹੈ।

ਵੱਡੀ ਗੱਲ ਤਾਂ ਇਹ ਹੈ ਕਿ ਮਿਸ਼ਨ ਦਾ ਕੰਮ ਤਾਂ ਉਹਨੇ ਕਰ ਹੀ ਲੈਣਾ ਹੈ। ਉਹ ਹਰ ਹਿਰਦੇ ਵਿਚ ਬੈਠਾ ਹੈ, ਉਹ ਹਰ ਘਰ ਵਿਚ ਬੈਠਾ ਹੈ। ਬੰਦੇ ਬਹਾਦੁਰ ਨੂੰ ਸਾਰੇ ਵਰ ਦੇ ਕੇ ਭੇਜਿਆ, ਜਦੋਂ ਉਹ ਅਰਦਾਸ ਕਰਦਾ ਸੀ, ਫੌਟ ਪੂਰੀ ਹੁੰਦੀ ਸੀ। ਉਹਦੇ ਮਿਸ਼ਨ ਲਈ ਉਹਦੇ ਵਾਸਤੇ ਕੁਝ ਵੀ ਕਰੋ, ਉਹ ਹੋਣਾ ਹੀ ਹੈ।

ਹੁਣ ਹਰ ਰੋਜ਼ ਤੁਸੀਂ ਵੇਖਦੇ ਹੋ, ਰੂਸ, ਅਮਰੀਕਾ, ਅਰਬ, ਸਭ ਮੁਲਕਾਂ ਵਿਚੋਂ ਚਿਠੀਆਂ ਆਉਂਦੀਆਂ ਨੇ। ਅਸੀਂ ਤਾਂ ਕਿਤੇ ਨਹੀਂ ਗਏ, ਇਥੇ ਹੀ ਬੈਠੇ ਰਹਿੰਦੇ ਹਾਂ, ਪਰ

ਉਹ ਰੂਪ ਬਦਲ ਕੇ ਉੱਥੇ ਜਾ ਜਾ ਕੰਮ ਕਰੀ ਜਾ ਰਿਹਾ ਹੈ। ਅਜ ਤੋਂ ਚਾਲ੍ਹੀ ਸਾਲ ਪਹਿਲਾਂ ਜਦੋਂ ਕਿ ਸਾਨੂੰ ਰੂਸ ਦੇ ਨਾਮ ਦਾ ਵੀ ਪਤਾ ਨਹੀਂ ਸੀ। ਮੈਂ ਪੁਛਿਆ 'ਰੂਸ' ਕੀ ਹੋਇਆ। ਕਿਸੇ ਦਸਿਆ ਕਿ ਰੂਸ ਇਕ ਦੇਸ਼ ਦਾ ਨਾਮ ਹੈ। ਹੁਕਮ ਇਹ ਹੋਇਆ ਰੂਸ ਸਭ ਮੁਲਕਾਂ ਨਾਲੋਂ ਜ਼ਿਆਦਾ ਮੰਨੇਗਾ ਅਜ ਰੂਸ ਵਿਚੋਂ ਕਿਨੇ ਲੋਕ ਇਥੇ ਆਉਂਦੇ ਹਨ ਤੇ ਕਿਵੇਂ ਲੋਕ ਉਥੇ ਪ੍ਰਚਾਰ ਕਰ ਰਹੇ ਹਨ। ਲੋਕ ਪਾਠ ਕਰ ਰਹੇ ਹਨ, ਪੁਸਤਕਾਂ ਛਪਾ ਕੇ ਬਚਨ ਛਪਾ ਕੇ ਵੰਡ ਰਹੇ ਹਨ। ਵਿਚਨ ਦੇ ਅਨੁਸਾਰ ਰੂਸ ਧਰਮ ਨੂੰ ਸਭ ਤੋਂ ਜ਼ਿਆਦਾ ਮੰਨੇਗਾ। ਹੁਣ ਲੋਕਾਂ ਨੂੰ ਵਿਜ਼ਨ ਹੁੰਦੇ ਹਨ। ਆ ਕੇ ਇਥੇ ਮਿਲਦੇ ਹਨ।

ਰਬ ਦੇ ਆਪਣੇ ਤਰੀਕੇ ਹਨ ਮੰਨਾਉਣ ਦੇ। ਜਿਵੇਂ ਮੁਸਲਮਾਨਾਂ ਵਿਚ ਦੇਵਾ ਸ਼ਰੀਫ ਦੀ ਗੱਦੀ ਤੇ ੨੭ ਵੀ. ਪੁਸ਼ਤ ਤੇ ਪੀਰ ਬੈਠਾ ਹੋਇਆ ਹੈ। ਬਾਬਾ ਜੀ ਲਖਨਊ ਦਰਸ਼ਨਾਂ ਨੂੰ ਗਏ। ਉਥੋਂ ਦੇ ਪੀਰ ਨੂੰ ਰਾਤ ਸਫਨੇ ਵਿਚ ਹੁਕਮ ਹੋਇਆਕਿ ਬਾਬਾ ਜੀ ਆ ਰਹੇ ਹਨ, ਆਪਣੇ ਤੋਂ ਉਚੀ ਗੱਦੀ ਲਾ ਦੇਹ। ਤੇ ਸਾਰੇ ਪ੍ਰਵਾਰ ਨੂੰ ਦੁਆ ਲੈ ਦੇਹ। ਜਦੋਂ ਉਥੇ ਪਹੁੰਚੇ ਸਚਮੁਚ ਆਪਣੇ ਨਾਲੋਂ ਉਚਾ ਸਥਾਨ ਬਣਾਇਆ ਹੋਇਆ ਸੀ। ਬੜਾ ਅਦਬ ਤੇ ਸਤਕਾਰ ਕੀਤਾ ਤੇ ਨਾਲ ਦਸਿਆ ਕਿ ਰਾਤ ਨੂੰ ਸਾਡੇ ਵਡੇ ਪੀਰ ਨੇ ਹੁਕਮ ਕੀਤਾ। ਸਾਰੇ ਪ੍ਰਵਾਰ ਨੇ ਆ ਕੇ ਮੱਥਾ ਟੇਕਿਆ।

ਬੰਦੇ ਦਾ ਭੇਖ ਕੁਝ ਨਹੀਂ ਹੁੰਦਾ ਜਿਨੂੰ ਗੁਰੂ ਚਾਹਵੇ ਉਹਨੂੰ ਬਣਾ ਦਿੰਦਾ ਹੈ। ਸਭ ਕੁਝ ਗੁਰੂ ਹੀ ਕਰਦਾ ਹੈ। ਉਸ ਵੇਲੇ ਅੰਮ੍ਰਿਤਸਰ ਦਾ ਦੁਨੀਚੰਦ ਬਹੁਤ ਬਹਾਦਰ ਬਣਦਾ ਤੇ ਉਧਰੋ ਬਾਈ ਧਾਰ ਦੇ ਰਾਜੇ ਆ ਰਹੇ ਸੀ ਮੁਕਾਬਲੇ ਤੇ। ਉਹਨਾਂ ਇਕ ਹਾਥੀ ਨੂੰ ਇਕ ਕਿਲੇ ਢਾਹੁਣ ਤੇ ਲਾਇਆ ਹੋਇਆ ਸੀ। ਮਹਾਰਾਜ ਕਹਿਣ ਲਗੇ ਅਸੀਂ ਗੁਰੂ ਦੇ ਹਾਥੀ ਨੂੰ ਭੇਜਾਂਗੇ। ਜਦੋਂ ਮਹਾਰਾਜ ਜੀ ਨੇ ਉਹਨੂੰ ਕਿਹਾ ਕਿ ਲੱਗ ਬੜੀ ਅਗੇ ਹੋ ਕੇ। ਉਹ ਘਬਰਾ ਗਿਆ ਰਾਤੋ ਰਾਤ ਕੰਧ ਟੱਪ ਕੇ ਭੱਜ ਗਿਆ। ਮਹਾਰਾਜ ਜੀ ਨੇ ਕਿਹਾ ਕਿ ਭਜਣਾ ਤਾਂ ਕਿਥੇ ਹੈ ਜਾਂਦਿਆਂ ਖ਼ਤਮ ਹੋ ਜਾਣਾ ਹੈ। ਮਹਾਰਾਜ ਜੀ ਨੇ ਇਕ ਪਾਸੇ ਖੜੇ ਨਿਕੇ ਜਿਹੇ ਕੱਦ ਵਾਲੇ ਸਿੰਘ ਬਚਿਤ੍ਰ ਸਿੰਘ ਤੇ ਨਜ਼ਰ ਮਾਰੀ। ਉਸਨੂੰ ਥਾਪੜਾ ਦੇ ਕੇ ਹਾਥੀ ਦੇ ਮੁਕਾਬਲੇ ਤੇ ਭੇਜਣ ਦਾ ਆਦੇਸ਼ ਦਿਤਾ। ਉਹ ਕਦੇ ਮਹਾਰਾਜ ਦੇ ਸਾਹਮਣੇ ਨਹੀਂ ਸੀ ਆਇਆ। ਉਸਨੇ ਹਥਜੋੜ ਕੇ ਬੇਨਤੀ ਕੀਤੀ।

*ਜੀਤ ਹਾਰ ਜਾਣੇ ਨਹੀਂ ਦਿਆਲਾ। ਹੁਕਮ ਮੰਨ ਸਿਰ ਧਰੂੰ ਉਤਾਲਾ।।*

*ਜਿਹ ਦਿਸ਼ ਦਯਾ ਸਿੰਧ ਫੁਰਮਾਇ ਹੈ। ਸੇਵਕ ਚਲਿਓ ਓਰ ਤਿਹ ਜੈ ਹੈ।*

ਲੰਮੀ ਸਾਰੀ ਨਾਗਣੀ ਹਥ ਵਿਚ ਫੜਾ ਕੇ ਵਰ ਦਿਤਾ ਕਿ ਜਾਹ ਤੇਰੀ ਵਿਜੈ ਹੈ। ਹਾਥੀ ਦੇ ਮਥੇ ਤੇ ਸਤ ਤਵੀਆਂ ਬੰਨ੍ਹੀਆਂ ਹੋਈਆਂ ਸਨ। ਬਚਿਤ੍ਰ ਸਿੰਘ ਐਸੀ ਨਾਗਣੀ ਵਾਹੀ ਕਿ ਸੱਤਾ ਤਵੀਆਂ ਵਿਚੋਂ ਲੰਘ ਹਾਥੀ ਦੇ ਮਥੇ ਤੇ ਜਾ ਵਜੀ। ਹਾਥੀ ਉਧਰ ਭਜ ਵਗਿਆ ਜਿਧਰ ਫੌਜਾਂ ਮੁਕਾਬਲੇ ਤੇ ਆਈਆਂ ਹੋਈਆਂ ਸਨ ਤੇ ਉਹਨਾਂ ਨੂੰ ਲਿਤੜਦਾ ਹੋਇਆ ਕਈਆਂ ਨੂੰ ਮਾਰ ਛਡਿਆ ਕਿਉਂਕਿ ਇਸ ਸਿੰਘ ਨੂੰ ਚੁਣਿਆ ਹੋਇਆ ਸੀ, ਵਿਜੈ ਤਾਂ ਹੋਣੀ ਹੀ ਸੀ।

ਭੇਖ ਬੜੀ ਤਾਕਤ ਵਾਲੀ ਚੀਜ਼ ਹੈ ਪਰ ਨਿਰਾ ਭੇਖ ਹੀ ਨਾਹ ਲੈ ਕੇ ਬੈਠ ਜਾਓ ਇਹ ਵੀ ਵੇਖੋ ਕਿ ਉਹ ਕੀ ਚਾਹੁੰਦਾ ਹੈ।

ਭਾਈ ਗੁਰਦਾਸ ਨੂੰ ਵੀ ਬੜਾ ਭੇਖ ਸੀ ਪਰ ਜਦੋਂ ਘੋੜਿਆ ਦੇ ਵਾਪਾਰ ਕਰਨ

ਲਈ ਭੇਜਿਆ ਉਥੇ ਫੇਲ ਹੋ ਗਿਆ। ਉਹਦੀ ਬਾਣੀ ਨੂੰ ਤਾਂ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਕਿਹਾ ਜਾਂਦਾ ਸੀ। ਜਦੋਂ ਸੁਆਲ ਹੋਇਆ ਕਿ ਜੇ ਗੁਰੂ ਸਾਂਗ ਵਰਤੇ ਤਾਂ ਸਿਖ ਨੂੰ ਕੀ ਕਰਨਾ ਚਾਹੀਦਾ ਹੈ ਉਹਨਾਂ ਕਿਹਾ ਕਿ ਸਿਖ ਨੂੰ ਸਿਦਕ ਨਹੀਂ ਹਾਰਨਾ ਚਾਹੀਦਾ। ਪਰ ਜਦੋਂ ਗੁਰੂ ਸਾਹਿਬ ਕੋਲੋਂ ਮੋਹਰਾਂ ਲੈ ਕੇ ਵਪਾਰੀ ਨੂੰ ਘੋੜਿਆਂ ਬਦਲੇ ਪੈਸੇ ਦੇਣ ਲਗੇ ਤਾਂ ਉਹ ਠੀਕਰੀਆ ਦਿਸੀਆਂ। ਫਿਰ ਤੰਬੂ ਪਾੜ ਕੇ ਭਜਣਾ ਪਿਆ ਤੇ ਜਵਾਬ ਬਦਲਣਾ ਪਿਆ ਕਿ ਜੇ ਗੁਰੂ ਸਾਂਗ ਪਲਟੇ ਤਾਂ ਸਿਖ ਵਿਚਾਰਾ ਕੁਝ ਨਹੀਂ ਕਰ ਸਕਦਾ ਜੇ ਮਾਂ ਹੀ ਬਚੇ ਨੂੰ ਵਿਸ ਦੇਵੇ ਤਾਂ ਬੱਚਾ ਵਿਚਾਰਾ ਕੀ ਕਰ ਸਕਦਾ ਹੈ।

ਇਸ ਲਈ ਇਨਸਾਨ ਕੋਲੋਂ ਗਲਤੀਆਂ ਹੁੰਦੀਆਂ ਰਹਿੰਦੀਆਂ ਹਨ। ਹੰਕਾਰ ਨਾ ਰਖੋ, ਕਿ ਅਸੀਂ ਕਾਬਲ ਹਾਂ ਅਸੀਂ ਕੋਈ ਕਾਬਲ ਨਹੀਂ। ਜੇ ਉਹ ਚਾਹੇ ਤਾਂ ਪਿੰਗਲੇ ਨੂੰ ਪਹਾੜ ਤੇ ਚਾੜ ਸਕਦਾ ਹੈ। ਅੰਧਲੇ ਨੂੰ ਤ੍ਰਿਭਵਣ ਦੀ ਸੋਝੀ ਦੇ ਸਕਦਾ ਹੈ। ਮੂਰਖ ਨੂੰ ਬ੍ਰਹਮ ਗਿਆਨ ਦੇ ਸਕਦਾ ਹੈ। ਉਸ ਕੋਲ ਸਭ ਕੁਝ ਹੈ, ਉਹ ਦਿੰਦਾ ਰਹਿੰਦਾ ਹੈ। ਇਸ ਲਈ ਪਾਠ ਕਰਦੇ ਰਹੋ ਹੁਕਮ ਮੰਨਦੇ ਰਹੋ। ਬੰਦਾ ਕੁਝ ਨਹੀਂ—

*ਜਬ ਲਗ ਮੇਰੀ ਮੇਰੀ ਕਰੈ। ਤਬ ਲਗੁ ਕਾਜੁ ਏਕੁ ਨਹੀਂ ਸਰੈ।।*

*ਜਬ ਮੇਰੀ ਮੇਰੀ ਮਿਟਿ ਜਾਇ। ਤਬ ਪ੍ਰਭ ਕਾਜੁ ਸੁਵਾਰਹਿ ਆਇ।।*

ਸਾਡਾ ਪਿਤਾ ਬਹੁਤ ਅਮੀਰ ਹੈ। ਮੇਰਾ ਸਤਿਗੁਰੂ ਸ਼ਹਿਨਸ਼ਾਹ ਹੈ। ਬਖਸ਼ਣਹਾਰ ਹੈ। ਸਭ ਕੁਝ ਦਿੰਦਾ ਹੈ। ਨਿਸ਼ਾਨਾ ਬਣਾ ਕੇ ਚਲੋ, ਕਾਮਯਾਬੀ ਮਿਲੇਗੀ। ਜਿਨ੍ਹਾਂ ਮਹਾਰਾਜ ਦਾ ਜੱਸ ਕਰੋਗੇ ਤੁਹਾਡੀ ਸ਼ੁਹਰਤ ਹੋਏਗੀ। ਉਹ ਤਾਂ ਦੇਂਦਾ ਦੇ ਲੈਂਦੇ ਥਕਿ ਪਾਹਿ। 'ਦੇਖਤ ਹੈ ਪਰ ਦੇਤ ਨ ਹਾਰੈ।" ਫਿਰ ਵੀ ਉਹ ਦੇਈ ਜਾਂਦਾ ਹੈ। ਕੁਝ ਨ ਕੁਝ ਕਰ ਕੇ ਸੋਵੋਂ। ਪਾਠ ਕਰੋ, ਮਾਲਾ ਫੇਰੋ, ਚੌਰ ਕਰੋ, ਸੇਵਾ ਕਰੋ, ਨਾਮ ਜਪੋ, ਕਿਉਂਕਿ

*ਨਾਮ ਬਿਨਾ ਮਿਰਤਕ ਕੀ ਲੇਖਾ*

ਸੇਵਾ ਤੋਂ ਬਿਨਾ ਧ੍ਰਿਗ ਹੱਥ ਪੈਰ ਹੋਰ ਜੋ ਵੀ ਕਰੋ, ਉਹ ਨਿਹਫਲ ਕਰਨੀ। ਇਹੀ ਧਰਮ ਹੈ।

*ਹਾਥ ਪਾਉ ਕਰਿ ਕਾਮੁ ਸਭ, ਚੀਤੁ ਨਿਰੰਜਨ ਨਾਲਿ।।*

***

**ਸੂਚਨਾ–** ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ 21.1.2002 ਨੂੰ ਮਨਾਇਆ ਜਾਵੇਗਾ 19.1.2002 ਨੂੰ ਅਖੰਡ ਪਾਠ ਰਖੇ ਜਾਣਗੇ। 21.1.2002 ਨੂੰ 2 ਵਜੇ ਸਵੇਰੇ ਭੋਗ ਪਵੇਗਾ 9 ਵਜੇ ਕੀਰਤਨ ਸ਼ੁਰੂ ਹੋਵੇਗਾ। 12 ਵਜੇ ਕਵੀ ਦਰਬਾਰ ਅਤੇ 1 ਵਜੇ ਸਮਾਪਤੀ। ਅਖੰਡ ਪਾਠੀ 18.1.2002 ਤਕ ਪਹੁੰਚ ਜਾਣ।



*Printed, Published and Edited by* **Bhai Kirpal Singh** on behalf of the Gobind Sadan Institute for Advanced Studies in Comparative Religion and Published from Gadaipur, Mehrauli, New Delhi-30, India, Phones 91-11-680-2251, -2937. Internet website www.gobindsadan.org. *Printed at* **Sunder Printers,** 2477-79, Nalwa Street, Pahar Ganj, New Delhi-110 055 Phones: 367 2725, 352 8478.